ਜ਼ਾਤ ਦੇ ਹਨ। ਪਰੰਤੂ ਇੱਥੇ ਅਸੀਂ ਸ਼ੁੱਧ ਮਲਾਰ ਲਿਖਦੇ ਹਾਂ। ਇਹ ਕਮਾਚਠਾਟ ਦਾ ਔੜਵ ਰਾਗੁ ਹੈ। ਗਾਂਧਾਰ ਅਤੇ ਨਿਸ਼ਾਦ ਵਰਜਿਤ ਹਨ। ਸ਼ੜਜ ਰਿਸ਼ਭ ਮੱਧਮ ਪੰਚਮ ਅਤੇ ਧੈਵਤ ਸ਼ੁੱਧ ਹਨ। ਗ੍ਰਹ ਅਤੇ ਵਾਦੀ ਸੁਰ ਮੱਧਮ ਅਤੇ ਸੰਵਾਦੀ ਸ਼ੜਜ ਹੈ। ਮਲਾਰ ਰਾਗੁ ਦੇ ਗਾਉਣ ਦਾ ਵਕਤ ਵਰਖਾ ਰੁੱਤ ਅਤੇ ਰਾਤ ਦਾ ਸਮਾਂ ਮੰਨਿਆ ਗਿਆ ਹੈ।

| | | | | | | | |
|---|---|---|---|---|---|---|---|
| ਆਰੋਹੀ | ਸ਼ | ਰ | ਮ | ਪ | ਧ | ਰ | ਸ਼ |
| ਅਵਰਹੀ | ਸ਼ | ਧ | ਪ | ਮ | | | |

ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਲਾਰ ਰਾਗੁ ਦਾ 27 ਸਤਾਈਵਾਂ ਸਥਾਨ ਹੈ।

ਨਾਮਦੇਵ ਜੀ ਮਹਾਰਾਜ ਨੇ ਬਹੁਤ ਹੀ ਬਾਣੀ ਰਚੀ ਹੋਈ ਹੈ। ਪਰੰਤੂ ਉਨ੍ਹਾਂ ਦੇ ਦੋ ਸ਼ਬਦ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਨ ਜਿਨ੍ਹਾਂ ਦਾ ਕੇਵਲ ਸਿਰਲੇਖ ਹੀ ਹੇਠ ਲਿਖਿਆ ਜਾਂਦਾ ਹੈ ਜਿਵੇਂ :—

1. ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ।
2. ਮੋ ਕਉ ਤੂੰ ਨਾ ਬਿਸਾਰਿ।

## ਰਾਗੁ ਕਾਨੜਾ

ਕਾਨੜਾ ਇਕ ਬਹੁਤ ਹੀ ਮਧੁਰ ਸੁਰ ਵਿਚ ਉਚਾਰਣ ਵਾਲਾ ਰਾਗੁ ਹੈ ਅੰਮ੍ਰਿਤ ਵੇਲਾ ਹੋਵੇ ਤਾਂ ਉਧਰ ਕਾਨੜਾ ਰਾਗੁ ਜਾਂ ਸੰਗੀਤ ਵਜ ਰਿਹਾ ਹੋਵੇ ਤਾਂ ਇਸ ਸੰਗੀਤ ਪ੍ਰੇਮੀ ਸੁਣ ਕੇ ਮੋਹਿਤ ਹੋ ਜਾਂਦੇ ਹਨ। ਇਹ ਇਕ ਐਸਾ ਰਾਗੁ ਹੈ ਜਿਸਦੇ 18 ਅਠਾਰਾਂ ਭੇਦ ਦੱਸੇ ਜਾਂਦੇ ਹਨ ਜਿਵੇਂ ਦਰਬਾਰੀ, ਨਾਯਕੀ, ਮੁਦ੍ਰਾ, ਕਾਸ਼ਿਕੀ, ਵਾਗੇਸ਼੍ਰੀ (ਵਾਗੀਸ਼ਵਰੀ) ਨਟ, ਕਾਫੀ, ਕੋਲਾਹਲ, ਮੰਗਲ, ਸ਼ਯਾਮ, ਟੰਕ ਨਾਗਧ੍ਵਨੀ, ਅਡਾਨਾ, ਸਾਹਾਨਾ, ਸੂਹਾ ਸੁਘਰ, ਹੁਸੈਨੀ ਅਤੇ ਜਯ ਜਯੰਤੀ। ਪਾਠਕਾਂ ਦੀ ਜਾਣਕਾਰੀ ਲਈ ਅੱਗੇ ਦਰਬਾਰੀ ਕਾਨੜੇ ਦਾ ਸਰੂਪ ਦਿੱਤਾ ਜਾਂਦਾ ਹੈ। ਇਹ ਆਸਾਵਰੀ ਠਾਟ ਦਾ ਸ਼ਾੜਵ ਸੰਪੂਰਣ ਰਾਗੁ ਹੈ। ਅਰਥਾਤ ਆਰੋਹੀ ਵਿੱਚ 6 (ਛੇ) ਅਤੇ ਅਵਰੋਹੀ ਵਿੱਚ 7 ਸੱਤ ਸੁਰ ਹਨ। ਆਰੋਹੀ ਵਿਚ ਗਾਂਧਾਰ ਦੁਬਬਲ ਹੈ। ਰਿਸ਼ਭ ਵਾਦੀ ਅਤੇ ਪੰਚਮ ਸੰਵਾਦੀ ਹੈ। ਪੰਚਮ ਅਤੇ ਰਿਸ਼ਭ ਨਾਲ ਨਿਸ਼ਾਦ ਦੀ ਸੰਗਤ ਰਹਿੰਦੀ ਹੈ। ਗਾਂਧਾਰ ਧੈਵਤ ਨਿਸ਼ਾਦ ਕੌਮਲ, ਬਾਕੀ ਸ਼ੁੱਧ ਸੁਰ ਹਨ। ਇਸ ਰਾਗੁ ਨੂੰ ਗਾਉਣ ਦਾ ਸਮਾਂ ਰਾਤ ਦਾ ਦੂਜਾ ਪਹਿਰ ਮੰਨਿਆ ਗਿਆ ਹੈ।

| | | | | | | | | |
|---|---|---|---|---|---|---|---|---|
| ਆਰੋਹੀ | ਨਾ | ਸ਼ | ਰ | ਮ | ਪ | ਧਾ | ਨਾ | ਸ਼ |
| ਅਵਰੋਹੀ | ਸ਼ | ਧਾ | ਨਾ | ਪ | ਗਾ | ਮ | ਰ | ਸ਼ |

ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਾਨੜਾ ਰਾਗੁ ਦਾ ਅਠਾਈਵਾਂ ਸਥਾਨ ਹੈ।

ਨਾਮਦੇਵ ਜੀ ਨੇ ਬੇਅੰਤ ਹੀ ਬਾਣੀ ਉਚਾਰੀ ਹੋਈ ਹੈ ਪਰੰਤੂ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਾਮਦੇਵ ਜੀ ਦਾ ਕੇਵਲ ਇਕ ਹੀ ਸ਼ਬਦ ਅੰਕਿਤ ਹੈ ਜੋ ਕਿ ਸਿਰਲੇਖ ਰੂਪ ਹੇਠ ਲਿਖਿਆ ਹੈ।

1. ਐਸੋ ਰਾਮ ਰਾਇ ਅੰਤਰਜਾਮੀ।

## ਰਾਗੁ ਪ੍ਰਭਾਤੀ

ਅੰਮ੍ਰਿਤ ਵੇਲਾ ਹੋਵੇ ਰਾਗੁ ਪ੍ਰਭਾਤੀ ਗਾਇਆ ਜਾਂਦਾ ਹੋਵੇ, ਸੰਗੀਤ ਮਧੁਰ ਹੋਵੇ, ਨਾਲ-ਨਾਲ ਸਾਜ਼ ਵੀ ਆਪਣੀ ਮਧੁਰ ਅਵਾਜ ਦੇ ਰਹੇ ਹੋਣ ਤਾਂ ਉਸ ਵੇਲੇ ਕੌਣ ਐਸਾ ਵਿਅਕਤੀ ਹੈ ਜੋ ਇਹ ਸੰਗੀਤ ਨੂੰ ਸੁਣ ਕੇ ਅਨੰਦ ਮਈ ਅਵਸਥਾ ਨਾਲ ਝੂਮ ਨਾ ਰਿਹਾ ਹੋਵੇ।

ਪ੍ਰਭਾਤੀ ਇਕ ਰਾਗਿਣੀ, ਜੋ ਭੈਰਵ ਠਾਟ ਦੀ ਸੰਪੂਰਣ ਜ਼ਾਤ ਦੀ ਹੈ। ਇਸ ਵਿਚ ਸ਼ੜਜ, ਗਾਂਧਾਰ ਮੱਧਮ, ਪੰਚਮ ਅਤੇ ਨਿਸ਼ਾਦ ਸ਼ੁੱਧ, ਰਿਸ਼ਭ ਅਤੇ ਧੈਵਤ ਕੋਮਲ ਹਨ। ਮੱਧਮਵਾਦੀ ਅਤੇ ਸ਼ੜਜ ਸੰਵਾਦੀ, ਗ੍ਰਹ ਸੁਰ ਮੱਧਮ ਹੈ। ਇਸ ਰਾਗੁ ਨੂੰ ਗਾਉਣ ਦਾ ਸਮਾਂ ਅੰਮ੍ਰਿਤ ਵੇਲਾ ਹੈ।

| | | | | | | | | |
|---|---|---|---|---|---|---|---|---|
| ਆਰੋਹੀ | ਸ਼ | ਰ | ਗ | ਮ | ਪ | ਧਾ | ਨ | ਸ਼ |
| ਅਵਰੋਹੀ | ਸ਼ | ਨ | ਧਾ | ਪ | ਮ | ਗ | ਰਾ | ਸ਼ |

ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਭਾਤੀ ਰਾਗੁ ਦਾ ਤੀਹਵਾਂ ਸਥਾਨ ਹੈ।

ਨਾਮਦੇਵ ਜੀ ਮਹਾਰਾਜ ਨੇ ਬੇਅੰਤ ਹੀ ਬਾਣੀ ਉਚਾਰੀ ਹੈ। ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ 61 ਸ਼ਬਦ ਹੀ ਅੰਕਿਤ ਹਨ। ਮਹਾਰਾਸ਼ਟਰ ਸਰਕਾਰ ਨੇ ਨਾਮਦੇਵ ਜੀ ਦੀ ਬਹੁਤ ਸਾਰੀ ਬਾਣੀ ਪ੍ਰਕਾਸ਼ਿਤ ਕੀਤੀ ਹੈ। ਪ੍ਰਭਾਤੀ ਰਾਗੁ ਵਿਚ ਨਾਮਦੇਵ ਜੀ ਦੇ 3 ਤਿੰਨ ਸ਼ਬਦ ਉਚਾਰੇ ਹੋਏ ਹਨ ਜੋ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਨ। ਉਹਨਾਂ ਸ਼ਬਦਾਂ ਦਾ ਸਿਰਲੇਖ ਹੇਠਾਂ ਲਿਖਿਆ ਜਾਂਦਾ ਹੈ।

1. ਮਨ ਕੀ ਬਿਰਥਾ ਮਨੁ ਹੀ ਜਾਨੈ।
2. ਆਦਿ ਜੁਗਾਦਿ ਜੁਗਾਦਿ ਜੁਗੋ ਜੁਗ।
3. ਅਕੁਲ ਪੁਰਖ ਇਕੁ ਚਲਿਤੁ ਉਪਾਇਆ।

ਨਾਮਦੇਵ ਜੀ ਦੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ 61 ਸ਼ਬਦਾਂ ਦਾ ਜਦੋਂ ਮੈਨੂੰ ਟੀਕਾ ਕਰਨ ਲਈ ਬ੍ਰਹਮ ਗਿਆਨੀ ਨਾਮਦੇਵ ਜੀ ਨੇ ਆਪ ਉਤਸ਼ਾਹਿਤ ਕੀਤਾ ਤਾਂ ਮੈਨੂੰ ਇਨ੍ਹਾਂ ਸ਼ਬਦਾਂ ਦੀ ਗਹਿਰਾਈ ਦਾ ਪਤਾ ਲੱਗਾ ਕਿ ਉਸ ਮਹਾਨ ਵਿਅਕਤੀ ਦੀ ਸੋਚ ਦੀ ਉਡਾਰੀ ਕਿੰਨੀ ਉੱਚੀ ਅਤੇ ਗਹਿਰਾਈ ਕਿੰਨੀ ਡੂੰਘੀ ਸੀ ਜਿਸ ਦਾ ਕੋਈ ਲੇਖਾ ਜੋਖਾ ਨਹੀਂ ਲਾ ਸਕਦਾ। ਨਾਮਦੇਵ ਜੀ ਦੇ ਖ਼ਿਆਲ ਐਨੇ ਉੱਚੇ ਸਨ ਕਿ ਲੱਖ ਅਕਾਸ਼ਾਂ ਆਕਾਸ਼, ਲੱਖ

ਪਤਾਲਾਂ ਪਤਾਲ ਵਿਚ ਵੀ ਨਹੀਂ ਸਮੋਏ ਜਾ ਸਕਦੇ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੋ ਨਾਮਦੇਵ ਜੀ ਦੀ ਬਾਣੀ ਅੰਕਿਤ ਹੈ ਉਹ 18 ਅਠਾਰਾਂ ਰਾਗਾਂ ਵਿਚ ਉਚਾਰੀ ਹੋਈ ਹੈ। ਇਹ ਰਾਗੁ ਹਨ ਰਾਗੁ ਗਉੜੀ, ਰਾਗੁ ਆਸਾ, ਰਾਗੁ ਗੂਜਰੀ, ਰਾਗੁ ਸੋਰਠਿ, ਰਾਗੁ ਧਨਾਸਰੀ, ਰਾਗੁ ਟੋਡੀ, ਰਾਗੁ ਤਿਲੰਗ, ਰਾਗੁ ਬਿਲਾਵਲੁ, ਰਾਗੁ ਗੋਂਡ, ਰਾਗੁ ਰਾਮਕਲੀ, ਰਾਗੁ ਮਾਲੀ ਗਉੜਾ, ਰਾਗੁ ਮਾਰੂ, ਰਾਗੁ ਭੈਰਉ, ਰਾਗੁ ਬਸੰਤ, ਰਾਗੁ ਸਾਰੰਗ, ਰਾਗੁ ਮਲਾਰ, ਰਾਗੁ ਕਾਨੜਾ ਅਤੇ ਰਾਗੁ ਪ੍ਰਭਾਤੀ। ਇਨ੍ਹਾਂ ਰਾਗਾਂ ਨੂੰ ਦੇਖਦਿਆਂ ਹੋਇਆ ਇਹ ਪਤਾ ਚਲਦਾ ਹੇ ਕਿ ਨਾਮਦੇਵ ਜੀ ਨੂੰ ਰਾਗੁ ਵਿੱਦਿਆ ਦਾ ਕਿੰਨਾਂ ਡੂੰਘਾ ਗਿਆਨ ਸੀ ਅਤੇ ਪਿੱਛੋਂ ਜਾ ਕੇ ਇਹ ਰਾਗੁ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਏ ਹਨ।

ਰਾਗੁ ਮਾਲਾ ਉਸ ਨੂੰ ਕਹਿੰਦੇ ਹਨ ਜਿਸ ਵਿਚ ਰਾਗਾਂ ਦੀ ਨਾਮਾਵਲੀ ਹੋਵੇ। ਜਿਸ ਦਾ ਵੇਰਵਾ ਹੇਠਾਂ ਅੰਕਿਤ ਕੀਤਾ ਜਾਂਦਾ ਹੈ।

| | ਰਾਗੁ | ਰਾਗਣੀਆਂ | ਪੁੱਤਰ |
|---|---|---|---|
| 1. | ਭੈਰਉ | ਭੈਰਵੀ, ਬਿਲਾਵਲੀ ਪੁਨਯਾਕੀ, ਬੰਗਲੀ ਅਤੇ ਅਸਲੇਖੀ | ਪੰਚਮ ਹਰਖ ਦਿਖਾਸ, ਬੰਗਾਲਮ, ਮਧੁ ਮਾਧਵ ਲਲਿਤ ਅਤੇ ਬਿਲਾਵਲ |
| 2. | ਮਾਲਕੌਂਸ | ਗੋਂਡਕਰੀ ਦੇਵ ਗੰਧਾਰੀ ਸੀਹੁਤੀ ਅਤੇ ਧਨਾਸਿਰੀ | ਮਾਰੂ, ਮਸਤਅੰਗ, ਮੇਵਾਰ ਪ੍ਰਬਲ, ਚੰਡਕੋਸਕ ਖਉ,ਖਟ ਅਤੇ ਭੋਰਾਨਦ। |
| 3. | ਹਿੰਡੋਲ (ਹਿੰਦੋਲ) | ਤੇਲੰਗੀ ਦੇਵਕਰੀ ਬਸੰਤੀ ਸੰਦੂਰਿ ਅਤੇ ਅਹੀਰੀ | ਸੁਰਮਾਨੰਦ, ਭਾਸਕਰ ਚੰਦ੍ਰਬਿੰਬ ਮੰਗਲ, ਸਰਸਬਾਨ ਬਿਨੋਦ, ਬਸੰਤ ਅਤੇ ਕਮੋਦ। |
| 4. | ਦੀਪਕ | ਕਛੇਲੀ ਪਟਮੰਜਰੀ, ਟੋਡੀ, ਕਮੋਦੀ ਅਤੇ ਗੂਜਰੀ | ਕਲੰਕਾ, ਕੁੰਤਲ, ਰਾਮਾਕਮਲ ਕੁਸਮ, ਚੰਪਕ, ਗੌਰਾ, ਕਾਨਰਾ ਅਤੇ ਕਲਾਨਾ |
| 5. | ਸ਼੍ਰੀ ਰਾਗੁ | ਬੈਰਾਰੀ, ਕਰਨਾਟੀ ਗੌਰੀ ਆਸਾਵਰੀ ਅਤੇ ਸਿੰਧਵੀ | ਸਾਲੂ ਸਾਰੰਗ ਸਾਗਰਾ, ਗੌਂਡ, ਗੰਭੀਰ, ਗੁੰਡ, ਕੁੰਭ ਅਤੇ ਹਮੀਰ। |
| 6. | ਮੇਘ | ਸੋਰਠਿ ਗੋਂਡਮਲਾਰੀ ਆਸਾ ਗੁਨਗੁਨੀ ਅਤੇ ਸੂਹਉ | ਬੈਰਾਧਰ, ਗਜਧਰ, ਕੇਦਾਰਾਂ, ਜਬਲੀਧਰ, ਨਟ, ਜਨਧਾਰਾ, ਸ਼ੰਕਰ ਅਤੇ ਸਿਯਾਮਾ |

ਮਹਾਨ ਕੋਸ਼

ਖਸਟ ਰਾਗੁ ਉਨਿ ਗਾਇ ਸੰਗਿ ਰਾਗਣੀ ਤੀਸ ॥
ਸਭੈ ਪੁਤ੍ਰ ਰਾਗਨਿ ਕੇ ਅਠਾਰਹ ਦਸ ਬੀਸ ॥

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 1430)

ਅੰਤ ਵਿਚ ਇਹ ਬਹੁਤ ਹੀ ਦ੍ਰਿੜ੍ਹਤਾ ਨਾਲ ਕਿਹਾ ਜਾ ਸਕਦਾ ਹੈ ਕਿ ਸਤਿਗੁਰ ਨਾਮਦੇਵ ਜੀ ਸਾਰੇ ਭਾਰਤ ਦੇ ਮਾਨਵਤਾ ਵਾਦੀ ਅਤੇ ਰਾਸ਼ਟਰੀ ਏਕਤਾ ਦੇ ਕਲਿਆਣਕਾਰੀ ਰੂਹਾਨੀ ਰਹਿਬਰ ਸਨ ਜਿਨ੍ਹਾਂ ਨੇ ਸਮੁੱਚੇ ਸਮਾਜ ਨੂੰ ਸਮਾਨਤਾ, ਬਰਾਬਰੀ ਅਤੇ ਭਾਈਚਾਰੇ ਅਤੇ ਰਾਸ਼ਟਰਵਾਦ ਦਾ ਅਦੁੱਤੀ ਪੈਗਾਮ ਗੁਰੂ ਨਾਨਕ ਦੇਵ ਜੀ ਤੋਂ ਦੋ ਸੌ ਸਾਲ ਪਹਿਲਾਂ ਦਿੱਤਾ ਸੀ। ਸਤਿਗੁਰੂ ਨਾਮਦੇਵ ਜੀ ਭਾਰਤ ਵਿਚ ਕ੍ਰਾਂਤੀ ਦੇ ਅਗਰਦੂਤ ਵਜੋਂ ਵੱਧ ਮਹੱਤਵ ਰਖਦੇ ਹਨ।

***